ਉਤਾਰੇ। ਆਪ ਸਾਥ ਹੁਇ ਤਹਾਂ ਪਧਾਰੇ ॥੩੮॥ ਭਲੀ ਭਾਂਤਿ ਡੇਰਾ ਕਰਿਵਾਯਹੁ। ਹਿਤ ਸੇਵਾ ਕੇ ਸਕਲ ਪੁਚਾਯਹੁ। ਬਹੁ ਬਿਧਿ ਕੇ ਪ੍ਰਿਯ ਬਾਕ ਸੁਨਾਏ। ਪੁਨ ਨਿਜ ਸਦਨ ਗਯੋ ਹਰਖਾਏ ॥੩੯॥ ਨਿਸਾ ਬਾਸ ਸਤਿਗੁਰ ਤਬਿ ਕਰਯੋ। ਖਾਨ ਪਾਨ ਸਭਿਹਿਨਿ ਸੁਖ ਧਰਯੋ। ਭਈ ਪ੍ਰਭਾਤਿ ਸੌਚ ਇਸ਼ਨਾਨੇ। ਬੈਠੇ ਥਿਰ ਹੁਇ ਲਾਗਿ ਸੁ ਧਯਾਨੇ ॥੪੦॥ ਦਿਵਸ ਚਢੇ ਕਰਿ ਪ੍ਰੇਮ ਬਿਸਾਲਾ। ਸੈਫਦੀਨ ਪਹੁੰਚਯੋ ਤਤਕਾਲਾ। ਕਰਿ ਬੰਦਨ ਪਦ ਪਰ ਹਰਖਾਯੋ। ਸਾਦਰ ਸਤਿਗੁਰ ਨਿਕਟਿ ਬਿਠਾਯੋ॥੪੧॥ ਬਾਕ ਬਿਲਾਸ ਅਨੇਕ ਪ੍ਰਕਾਰਾ। ਕਰਤਿ ਗੁਰੂ ਦੇ ਅਨੰਦ ਉਦਾਰਾ। ਸ਼ਾਂਤਿ ਸਮੇਤ ਉਚਾਰਤਿ ਜਸੇਂ ਜਸੇਂ। ਸੁਨਿ ਕਰਿ ਬਸੀ ਹੋਤਿ ਮਨ[1] ਤਸੇਂ ਤਸੇਂ ॥ ੪੨॥ ਮੁਦਤ ਹੋਇ ਪੁਨ ਬਿਨਤੀ ਠਾਨੀ। 'ਕਰਹੁ ਬਾਸ ਮਮ ਪ੍ਰੀਤ ਮਹਾਨੀ। ਪੰਕ ਪ੍ਰਿਥੀ ਪਰ ਪ੍ਰਾਪਤਿ ਪਾਨੀ। ਗਮਨ ਕਠਨ ਮਗ ਕੋ ਲਿਹੁ ਜਾਨੀ' ॥ ੪੩ ॥ ਸੁਨਿ ਕਰਿ ਸੈਫਦੀਨ ਕੀ ਬਿਨਤੀ। ਕਰਨਿ ਕੂਚ ਕੀ ਤਜਿ ਕਰਿ ਗਿਨਤੀ। ਕਰਯੋ ਬਚਨ 'ਤੁਮ ਆਛੇ ਕਹਯੋ। ਮਗ ਪ੍ਰਸਥਾਨ ਸਮਾ ਨਹਿੰ ਲਹਯੋ ॥੪੪॥ ਸਰਬ ਰੀਤਿ ਕਰਿ ਸੰਕਟ ਹੋਤਿ। ਤ੍ਰਿਨ ਗਨ ਜੀਵ ਬਿਲੰਦ ਉਦੋਤਿ[2]। ਬਰਖਾ ਸਕਲ ਬਿਤਾਵੈਂ ਜਬੈ। ਕਰਹਿੰ ਕੂਚ ਡੇਰਾ ਹਮ ਤਬੈ' ॥ ੪੫ ॥ ਤਹਿੰ ਗੁਰ ਬਸੇ ਦੇਨਿ ਕੋ ਛੇਮ। ਸੈਫਦੀਨ ਦੀਰਘ ਉਰ ਪ੍ਰੇਮੁ। ਕਰਹਿ ਭਾਵ ਕੋ ਨੀਤ ਨਵੀਨ। ਪਰਚਹਿ ਗੁਰ ਢਿਗ ਰਹੈ ਪ੍ਰਬੀਨ ॥੪੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸੈਫਾਬਾਦ ਗੁਰ ਆਗਵਨ' ਪ੍ਰਸੰਗ ਬਰਨਨੰ ਨਾਮ ਤ੍ਰਿਸਤੀ ਅੰਸੂ ॥ ੩੦ ॥

### ੩੧. [ਸੈਫਦੀਨ ਪਾਸੋਂ ਵਿਦਾ। ਅਹਿਦੀਏ ਭਾਲਣ ਆਏ]।

ਦੋਹਰਾ ॥ ਬਸੇ ਚੁਮਾਸਾ ਸਤਿਗੁਰੂ ਡੇਰਾ ਕੀਨਿ ਮੁਕਾਮ। ਸੈਫਦੀਨ ਸੇਵਾ ਕਰਹਿ ਨਿਤ ਪ੍ਰਤਿ ਆਇ ਸਲਾਮ ॥੧॥ ਚੌਪਈ॥ ਸੰਗਤਿ ਗੁਰ ਕੀ ਠਾਨਿ ਹਮੇਸ਼ੁ। ਤਸੇਂ ਤਸੇਂ ਚਿਤ ਮਹਿਂ ਪ੍ਰੇਮ ਵਿਸ਼ੇਸ਼ੁ। ਕਬਹੂੰ ਲੇ ਨਿਜ ਸੰਗ ਸਿਧਾਰਹਿ। ਸਦਨ ਆਪਨੇ ਜਾਇ ਬਿਠਾਰਹਿ ॥ ੨ ॥—ਪਰਚੇ ਰਹੈਂ ਇਹਾਂ ਚਿਰਕਾਲਾ—। ਯਾਂ ਤੇ ਠਾਨਤਿ ਜਤਨ ਬਿਸਾਲਾ। ਅਨਿਕ ਭਾਂਤਿ ਕੀ ਬਾਤ ਸੁਨਾਵੈ। ਘਰ ਅੰਤਰ ਕੇ ਬਾਗ਼[3] ਦਿਖਾਵੈ॥ ੩ ॥ ਬਹਰ ਫਰਸ਼ ਸੁੰਦਰ ਡਸਵਾਵੈ। ਕਰਿ ਬਿਨਤੀ ਸਨਮਾਨ ਬਿਠਾਵੈ। ਚਾਰੂ ਚੌਪਰ ਅੱਗ੍ਰ ਬਿਛਾਵੈ।

[1] (ਸੈਫ ਦੀਨ ਦਾ) ਮਨ। [2] ਘਾਹ ਬਹੁਤੇ (ਹੁੰਦੇ ਹਨ ਤੇ ਵਿਚ ਸੱਪ ਠੂਹੇ ਆਦਿ) ਜੀਵ ਬੀ ਬਹੁ, ਉਪਜਦੇ ਹਨ। [3] ਘਰ ਦੇ ਅੰਦਰ ਦੇ ਬਾਗ।

ਖੇਲੈ ਗੁਰ ਸੋਂ ਡਲਨ ਰੁੜ੍ਹਾਵੈਂ[1] ॥੪॥ ਇਕ ਦੁਇ ਜਾਮ ਸਦਨ ਮਹਿ ਰਾਖੈ।
ਖੇਲਨਿ ਹਿਤ ਪੁਨ ਪੁਨ ਮੁਖ ਭਾਖੈ। ਖਾਨ ਪਾਨ ਕੀ ਸੇਵਾ ਕਰੈ। ਸਿਵਰ
ਬਿਖੈ ਬਸਤੂ ਸਭਿ ਧਰੈ ॥ ੫ ॥ ਘ੍ਰਿਤ ਮਿਸ਼ਟਾਨ ਅੰਨ ਗਨ ਨੀਕੇ। ਅਪਰ
ਅਹਾਰ ਜਿ ਭਾਵਤਿ ਜੀਕੇ। ਦੁਗਧ ਦਧੀ ਤੇ ਆਦਿਕ ਜੇਈ। ਹਿੰਦੁਨਿ
ਤੇ ਪਹੁੰਚਾਵਤਿ ਤੇਈ ॥ ੬ ॥ ਚਹਿਯਤਿ ਵਸਤੁ ਸਿਵਰ ਮਹਿ ਜੋਇ।
ਨਿਜ ਬੁਧਿ ਤੇ ਭੇਜੈ ਤਹਿ ਸੋਇ। ਫਲ ਰਸਾਲ ਕੇ[2] ਸ੍ਵਾਦਲ ਜੇਤੇ। ਬੀਨ
ਬੀਨ ਕਰਿ ਪਠਵਹਿ ਤੇਤੇ ॥੭॥ ਦੂਰ ਦੂਰ ਤੇ ਕਰਹਿ ਮੰਗਾਵਨਿ। ਦੇਖਿ
ਦੇਖਿ ਕਰਿ ਜੋ ਮਨ ਭਾਵਨ। ਜਾਮਨ ਫਲ ਆਰੂ ਅਰੁ ਖਿਰਨੀ। ਜੋ ਲਗ-
ਵਾਇ ਰਖੇ ਨਿਜ ਧਰਨੀ ॥੮॥ ਦਾਰਮ ਦੀਰਘ ਦਾਨੇ ਜੋਇ[3]। ਕਰਿ ਕਰਿ
ਪ੍ਰੇਮ ਪਠਾਵੈ ਸੋਇ। ਇੱਤਆਦਿਕ ਸੇਵਾ ਕਹੁ ਠਾਨਿ। ਜਨਮ ਸੁਧਾਰਨੇ
ਅਪਨਿ ਮਹਾਨ ॥ ੯ ॥ ਦੇਹਿ ਤੁਰੰਗਨ ਕੋ ਤ੍ਰਿਣ ਦਾਨਾ। ਭਏ ਪੁਸ਼ਟ
ਠਾਢੇ ਤਿਸ ਥਾਨਾ। ਇਮ ਸਾਵਨ ਭਾਦੋਂ ਦੁਇ ਮਾਸ। ਕਰੇ ਬਿਤਾਵਨਿ
ਸਤਿਗੁਰ ਬਾਸਿ[4] ॥ ੧੦ ॥ ਮਾਸ ਅਸੌਜੁ ਆਇ ਪੁਨ ਗਯੋ। ਅਵਿਰੰਗ
ਇਕ ਦਿਨ ਬੈਠਤਿ ਭਯੋ। ਚਲਯੋ ਪ੍ਰਸੰਗ ਗੁਰੂ ਕੋ ਤਹਾਂ। 'ਅਬਿ ਲੌ ਨਹਿ
ਆਏ ਰਹਿ ਕਹਾਂ[5] ?' ॥ ੧੧ ॥ ਪੁਨ ਅਹਿਦੀ ਦ੍ਵੈ ਕੀਨੇ ਤਯਾਰੀ। ਕਰਿ
ਤਾਗੀਦ ਬਿਸਾਲ ਉਚਾਰੀ। 'ਅਪਨੇ ਸੰਗ ਜਾਇ ਕਰਿ ਆਨੋ। ਅਪਰ
ਫਰੇਬ ਕਰਹਿ, ਨਹਿ ਮਾਨੋ[6] ॥੧੨॥ ਤਿਨ ਬਿਨ ਅਟਕ ਰਹ੍ਯੋ ਬਡ ਕਾਜਾ।
ਜਨੁ ਹਿੰਦੁਨਿ ਕੋ ਦਿਢ ਦਰਵਾਜਾ। ਅਪਨੀ ਅਜ਼ਮਤ ਮੋਹਿ ਦਿਖਾਵੈਂ।
ਨਾਤੁਰ ਸ਼ਰ੍ਹਾ ਬੀਰ ਅਬਿ ਆਵੈਂ ॥ ੧੩ ॥ ਆਨਹੁ ਸਾਥ ਨ ਤਜਿ ਕਰਿ
ਫਿਰੋ। ਖਬਰ ਪਠਹੁ ਤਿਨਕੇ ਦਰ ਪਰਹੁ[7]'। ਸੁਨਿ ਤਾਗੀਦ ਸ਼ਾਹੁ ਤੇ ਜੋਰ।
ਅਹਿਦੀ ਚਲੇ ਅਨੰਦਪੁਰਿ ਓਰ ॥੧੪॥ ਚਢਿ ਖਾਟਨ ਪਰ ਕਾਢਿ ਬਿਗਾਰੀ[8]।
ਸੀਸ ਉਠਾਏ ਜਾਹਿ ਅਗਾਰੀ। ਗ੍ਰਾਮ ਗ੍ਰਾਮ ਮਹਿ ਹੁਕਮ ਕਰੰਤੇ। ਖਾਨ
ਪਾਨ ਤਿਨ ਲੇ ਗਮਨੰਤੇ ॥੧੫॥ ਮਗ ਉਲੰਘਿ ਕਰਿ ਸਗਰੇ ਗਏ। ਜਾਇ
ਪ੍ਰਵੇਸ਼ ਅਨੰਦਪੁਰਿ ਭਏ। ਬੂਝੀ ਸੁਧਿ, ਗੁਰ ਤਹਾਂ ਨ ਪਾਏ 'ਕਹਾਂ ਅਹੈਂ?'
ਕੋ ਨਹੀਂ ਬਤਾਏ ॥ ੧੬ ॥ ਭਏ ਸਚਿੰਤ 'ਕਹਾਂ ਅਬਿ ਕਰੈਂ ?'। ਗੁਰ

[1]ਡਲ (ਪਾਸੇ) ਰੋੜ ਕੇ। [2]ਅੰਬਾਂ ਦੇ। [3]ਅਨਾਰ ਵਡਿਆਂ ਦਾਣਿਆਂ ਵਾਲੇ ਜੋ ਹਨ। [4]ਵੱਸ ਕੇ। [5]ਕਿੱਥੇ ਰਹੇ। [6]ਹੋਰ ਫਰੇਬ ਕਰਨ ਤਾਂ ਨਾ ਮੰਨੋ। [7](ਸਾਨੂੰ) ਖਬਰ ਭੇਜ ਦਿਓ ਤੇ (ਆਪ) ਉਨ੍ਹਾਂ ਦੇ ਦਰ ਤੇ ਪਏ ਰਹੋ। [8]ਵਗਾਰਾਂ ਕਢਾ ਕੇ।

ਕੀ ਸੁਧ ਨਹਿਂ ਸ਼੍ਰਵਨੀ ਪਰੈ'। ਕੇਤਿਕ ਦਿਨ ਰਹਿ ਬਹੁਰ ਪਯਾਨੋ।-ਹੋਇਂ ਸੁਧਾਸਰ-ਅਸ ਮਨ ਜਾਨੋ ॥ ੧੭ ॥ ਸਤੁੱਦ੍ਰਵ ਪਾਰ ਉਲੰਘਿ ਤਬਿ ਚਾਲੇ। ਦ੍ਵਾਬੇ ਦੇਸ਼ ਦੇਖਿ ਕਰਿ ਭਾਲੇ। ਬਹੁਰ ਬਿਪਾਸਾ ਉਤਰੇ ਪਾਰਾ।ਖੋਜਹਿ ਜਹਿਂ ਕਹਿਂ ਨਰਨ ਉਚਾਰਿ[1] ॥ ੧੮ ॥ ਸ਼੍ਰੀ ਅੰਮ੍ਰਿਤਸਰ ਪਹੁੰਚੇ ਜਾਇ। ਇਕਠੇ ਕਰਿ ਮਸੰਦ ਸਮੁਦਾਇ। ਬੂਝਨਿ ਕਰੀ ਗੁਰੂ ਕੀ ਗਾਥ।'ਅਬਿ ਕਿਸ ਥਲ ਮਹਿਂ ਤੁਮਰੋ ਨਾਥ ? ॥ ੧੯ ॥ ਜੌ ਤੁਮ ਕਰਹੁ ਦੁਰਾਵਨਿ ਤਿਨੈ। ਸ਼ਾਹੁ ਸਜ਼ਾਇ ਦੇਹਿਗੋ ਘਨੈ। ਸਦਨ ਖਸੋਟਹਿ ਵਹਿਰ ਨਿਕਾਰਹਿ। ਬੰਦ ਕੈਦ ਕਰਿ ਤੁਮ ਕਹੁ ਮਾਰਹਿ'॥੨੦॥ਸੁਨਿ ਮਸੰਦ ਪਾਯੋ ਬਡ ਤ੍ਰਾਸਾ।ਕਹਯੋ'ਦੇਖਿ ਲਿਹੁ ਸਕਲ ਅਵਾਸਾ[2]।ਕਹਹਿਂ ਕੂਰ ਨਹਿਂ[3], ਦੋਸ਼ ਲਗਾਵਹੁ।ਹਮ ਗ਼ਰੀਬ ਸਗਰੇ ਲਖਿ ਪਾਵਹੁ' ॥ ੨੧ ॥ ਇਮ ਨਿਰਨੈ ਕਰਿਕੈ ਅਹਿਦੀਨ। ਸ਼ਾਹੁ ਨਿਕਟਿ ਸੁਧਿ ਲਿਖਿ ਪਠਿ ਦੀਨਿ।'ਕਿਤਹੁੰਨ ਪਾਵਤਿ ਖੋਜਤਿ ਹਾਰੇ।ਦੇਸ਼ ਬਿਦੇਸ਼ਨਿ ਬਿਖੈ ਨਿਹਾਰੇ' ॥ ੨੨ ॥ ਸੁਨਿ ਨੁਰੰਗ ਨੇ ਕਿਤਿਕ ਸਊਰ[4]। ਹਿਤ ਖੋਜਨ ਪਠਿ ਨਿਕਟਿ ਕਿ ਦੂਰ। ਜਹਾਂ ਕਹਾਂ ਕਹੁ ਬਿਚਰਨਿ ਲਾਗੇ। ਬੂਝੇ ਜਿਤ ਕਿਤ ਪਾਛੇ ਆਗੇ॥ ੨੩ ॥ ਕੇਚਿਤ ਅਹਿਦੀ ਅਰੁ ਅਸਵਾਰ। ਬਿਚਰਤਿ ਦੇਸ਼ ਬਿਦੇਸ਼ ਮਝਾਰ । ਇਤਿ ਸਤਿਗੁਰ ਸਭਿ ਅੰਤਰਜਾਮੀ। ਜਲ ਥਲ ਘਟਿ ਘਟਿ ਜਾਨਤਿ ਸ੍ਵਾਮੀ ॥ ੨੪ ॥ ਸੈਂਫਦੀਨ ਕੋ ਕੀਨਿ ਨਿਹਾਲ। ਬੈਠੇ ਹੁਤੇ ਕਹਯੋ ਇਕ ਕਾਲ। 'ਅਬਿ ਹਮ ਚਲਯੋ ਚਹੈਂ ਕਿਤ ਆਨ[5]। ਬਸੇ ਚੁਮਾਸਾ ਤੁਵ ਬਚ ਮਾਨਿ ॥ ੨੫ ॥ ਸੱਤਿਨਾਮ ਸਿਮਰਨ ਕਰਿ ਸਦਾ। ਸੰਕਟ ਬਯਾਪ ਸਕਹਿ ਨਹਿਂ ਕਦਾ। ਸਤਿ ਸੰਗਤਿ ਕੇ ਸੰਗ ਸੁ ਪ੍ਰੀਤ। ਸੇਵਾ ਕਰਹੁ ਲਹਹੁ ਸੁਖ ਨੀਤ ॥ ੨੬ ॥ ਜਨਮ ਮਰਨ ਤੇਰੋ ਅਬਿ ਮਿਟਯੋ। ਗੁਰੂ ਕ੍ਰਿਪਾ ਤੇ ਸੰਕਟ ਕਟਯੋ' । ਸੈਫਦੀਨ ਸੁਨਿ ਪ੍ਰੇਮ ਬਿਸਾਲਾ । ਭਏ ਸਜਲ ਲੋਚਨ ਤਿਸਕਾਲਾ ॥ ੨੭ ॥ 'ਮੋ ਚਿਤ ਮੋਚਤਿ ਸਾਥ ਨ ਚਹੈ[6] ।-ਗਮਨਹੁੰ ਗੁਰੂ !-ਬਾਕ ਕੋ ਕਹੈ[7]। ਕਹਾਂ ਠਗੌਰੀ ਮੋ ਪਰ ਡਾਰੀ। ਮਨ ਬਸਿ ਰਾਵਰਿ ਰਖਹੁ ਸੰਗਾਰੀ' ॥ ੨੮ ॥ ਸ਼੍ਰੀ ਗੁਰ ਤੇਗ ਬਹਾਦਰ ਸੁਨਿਕੈ ।ਧੀਰਜ ਦੀਨਿ ਪ੍ਰੇਮ ਤਿਸ ਗੁਨਿਕੈ।'ਹਮ ਨੇ ਅਬਿ ਕੁਛ

[1]ਪੁੱਛਕੇ। [2]ਸਾਰੇ ਘਰ। [3](ਅਸੀਂ) ਝੂਠ ਨਹੀਂ ਕਹਿੰਦੇ । [4]ਅਸਵਾਰ । [5]ਹੋਰਥੇ। [6]ਮੇਰਾ ਚਿੱਤ ਸਾਥ ਨੂੰ ਛੱਡਣਾ ਨਹੀਂ ਚਾਹੁੰਦਾ। [7]ਹੇ ਗੁਰੂ ਜੀ ਆਪ ਜਾਓ ਇਸ ਵਾਕ ਨੂੰ ਕੌਣ ਕਹੇ।

ਕਰਨੋ ਕਾਜਾ। ਨਹੀਂ ਸਾਥ ਕੋ ਨਿਬਹਿ ਸਮਾਜਾ ॥ ੨੯ ॥ ਨਿਤ ਪ੍ਰਤਿ ਉਠਿ ਕਰਿ ਠਾਨਹੁ ਧਯਾਨ। ਜਿਮ ਸਮੀਪ ਤੈਸੇ ਪਹਿਚਾਨ' ।ਇੱਤਯਾਦਿਕ ਕਹਿ ਬਹੁ ਸਮੁਝਾਯੋ । ਨੀਠ ਨੀਠ ਉਰ ਧੀਰ ਬਧਾਯੋ ॥ ੩੦ ॥ ਅਪਰ ਦਾਸ ਅਰੁ ਸਿੱਖ ਜਿ ਸਾਥ । ਸਭਿ ਸੋਂ ਬੋਲੇ ਇਸਿ ਬਿਧਿ ਨਾਥ। 'ਨਿਜ ਨਿਜ ਸਦਨ ਸਿਧਾਰਨਿ ਕਰੀਯਹਿ। ਸੰਗ ਹਮਾਰੋ ਅਬਿ ਪਰਿਹਰੀਅਹਿ ॥ ੩੧ ॥ ਹੋਨਿ ਇਕਾਕੀ ਬਨਹਿ ਹਮਾਰੋ । ਅਬਹਿ ਸੰਗ ਹੁਇ ਅਧਿਕ ਦੁਖਾਰੋ। ਤਹਾਂ ਨ ਸ਼ਰਧਾ ਪੁਨ ਰਹਿ ਆਵਹਿ।ਰਹੈ ਸੰਗ ਸੋ ਬਹੁ ਪਛੁਤਾਵੈ॥ ੩੨ ॥ ਇਸ ਕਾਰਨ ਸੁਧਿ ਪ੍ਰਥਮ ਜਨਾਈ ।ਚਲੋ ਜਾਹੁ ਤਜਿ ਹਠ ਅਧਿਕਾਈ। ਨਾਂਹਿ ਤ ਤ੍ਰਾਸ ਹੋਇਗੋ ਭਾਰੀ। ਰਹੈ ਕੌਨ ਤਬਿ ਧੀਰਜ ਧਾਰੀ'॥ ੩੩ ॥ ਇੱਤਯਾਦਿਕ ਸਭਿਹੂੰਨਿ ਸੁਨਾਯੋ। ਹਿਰਦੈ ਮਹਾਂ ਤ੍ਰਾਸ ਉਪਜਾਯੋ। ਬੋਲੇ ਕਿਤਿਕ ਜੋਰ ਜੁਗ ਹਾਥ। 'ਰਾਵਰਿ ਕੇ ਅਨੁਸਾਰੀ ਨਾਥ! ॥ ੩੪ ॥ ਨਿਜ ਸੰਗ ਰਾਖਹੁ ਤਉ ਹਮ ਰਹੈਂ। ਜਾਹਿੰ ਸਦਨ ਕੋ ਜੇ ਅਬਿ ਕਹੈਂ'। ਇਮ ਕਹਿ ਆਇਸੁ ਲੇ ਘਰ ਗਏ। ਸ੍ਰੀ ਗੁਰਦੇਵ ਸੰਗ ਤਜਿ ਦਏ ॥੩੫॥ ਪੰਜ ਸਊਰ ਗੁਰੂ ਢਿਗ ਰਹੇ। ਜਿਨਹੁੰ ਸੰਗ ਕੋ ਹਠ ਬਹੁ ਗਹੇ। ਮਤੀਦਾਸ ਇਕ ਗੁਰੂ ਦਿਵਾਨ । ਰਹਤਿ ਸਮੀਪ ਸਦੀਵ ਸੁਜਾਨ॥ ੩੬ ॥ ਰਿਦੇ ਸ਼ੁੱਧ ਸੇਵਾ ਬਹੁ ਕਰੀ। ਅਜ਼ਮਤ ਲਹੀ ਕੁਮਤਿ ਪਰਹਰੀ।ਗਯਾਨਵਾਨ ਸਮਰਥ ਸਭਿ ਰੀਤਿ। ਧੀਰਜ ਆਦਿ ਬ੍ਰਿੰਦ ਗੁਨ ਚੀਤ॥ ੩੭ ॥ਦ੍ਰਿੜ੍ਹ ਮਨ ਕਰਿਕੈ ਸੰਗ ਨ ਤਯਾਗਾ । ਸ੍ਰੀ ਗੁਰਦੇਵ ਚਰਨ ਅਨੁਰਾਗਾ । ਦੂਸਰ ਰਹਯੋ ਸੰਗ ਗੁਰਦਿੱਤਾ। ਬ੍ਰਿਧ ਕੇ ਬੰਸ ਜਨਮ ਜਿਨ ਲਿੱਤਾ ॥ ੩੮ ॥ ਖਸ਼ਟਮ ਥਾਨ ਬ੍ਰਿੱਧ ਤੇ ਭਯੋ। ਰਾਮ ਕੁਇਰ ਜਿਸ ਤੇ ਉਪਜਯੋ। ਸਰਬ ਗੁਰਨਿ ਕੇ ਸੰਗੀ ਰਹੇ। ਕਰਾਮਾਤ ਮਹਿਂ ਪੂਰਨ ਅਹੇ ॥ ੩੯ ॥ ਜਿਨ ਕੇ ਲੇਸ਼ ਨ ਮੋਹ ਨ ਮਾਯਾ। ਉਰ ਬ੍ਰਹਮ ਗਯਾਨੀ ਆਨੰਦ ਪਾਯਾ। ਦੁਇ ਇਹ ਸੰਗ ਅਪਰ ਸਿਖ ਤੀਨ। ਰਹੇ ਗੁਰੂ ਕੇ ਨਿਕਟਿ ਪ੍ਰਬੀਨ॥ ੪੦ ॥ਸੈਫਦੀਨ ਤੇ ਲੀਨਿ ਬਿਦਾਈ। ਜੀਨ ਡਾਰਿ ਤਯਾਰੀ ਕਰਿਵਾਈ।ਅਪਰ ਦਾਸ ਨਿਜ ਨਿਜ ਘਰ ਗਏ।ਗੁਰੂ ਭੇਵ ਨਹਿਂ ਜਾਨਤਿ ਭਏ।।੪੧।।ਇਤਿ ਸ੍ਰੀਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਾਦਸ਼ ਰਾਸੇ 'ਸ੍ਰੀ ਗੁਰ ਤਯਾਰੀ' ਪ੍ਰਸੰਗ ਬਰਨਨੰ ਨਾਮ ਏਕ ਤ੍ਰਿੰਸਤੀ ਅੰਸੂ ॥ ੩੧ ॥